ਗੁਰੂ ਨਾਨਕ ਦੇਵ ਜੀ ਦੇ ਪੁਰਖਿਆਂ ਦੇ

ਪਿੰਡ ਦਾ ਇਤਿਹਾਸ

# ॥ਪਠੇਵਿੰਡ ਪੁਰਿ ਨਾਮਕ ਹੋਤੇ॥



# ਗੁਰੂ ਨਾਨਕ ਦੇਵ ਜੀ ਦੇ ਪੁਰਖਿਆਂ ਦੇ ਪਿੰਡ ਦਾ ਇਤਿਹਾਸ

## ॥ਪਠੋਵਿੰਡਪੁਰਿਨਾਮੁਕਹੰਤੇ॥

ਭਾਈ ਸਰਬਜੀਤ ਸਿੰਘ ਢੋਟੀਆਂ

ਇੰਟਰਨੈਸ਼ਨਲ, ਗੋਲਡ ਮੈਡਲਿਸਟ ਪ੍ਰਚਾਰਕ, ਧਰਮ ਪ੍ਰਚਾਰ
ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸੇਵਾ ਕਰਾਈ

ਸੰਤ ਬਾਬਾ ਲੱਖਾ ਸਿੰਘ ਜੀ ਕੋਟੇ ਵਾਲੇ

ਕਾਰ ਸੇਵਾ ਵਾਲੇ

ਗੁਰੂ ਨਾਨਕ ਦੇਵ ਜੀ ਦੇ ਪੁਰਖਿਆਂ ਦੇ ਪਿੰਡ ਦੀ ਗਾਥਾ

# ਪਠੇਵਿੰਡਪੁਰਿਨਾਮਕਹੰਤੇ

ਭਾਈ ਸਰਬਜੀਤ ਸਿੰਘ ਢੋਟੀਆਂ
ਸੰਪਰਕ ਨੰ. +91 88720-02809



ਪਹਿਲੀ ਛਪਤ
ਅਕਤੂਬਰ - 2019

ਕਿਤਾਬ ਜੜਤ
ਮਹਿੰਗਾ ਸਿੰਘ +91-99883-34213
ਈਮੇਲ : mehangasingh78@gmail.com

ਖੋਜ-ਕਾਰਜ
ਚਰਨਜੀਤ ਸਿੰਘ ਤੇਜਾ

ਪ੍ਰਕਾਸ਼ਕ
ਚੱਕ ਸਤਾਰਾਂ ਪ੍ਰਕਾਸ਼ਨ, ਰਾਜਪੁਰਾ
+91-98766-38923, 97802-79640



# ਦੋ ਸ਼ਬਦ

ਅਸੀਂ ਸਾਰੇ ਵੱਡਭਾਗੇ ਜੀਵ ਹਾਂ ਜਿਨ੍ਹਾਂ ਦੇ ਜੀਵਨ ਕਾਲ ਵਿੱਚ ਗੁਰ-ਪਰਮੇਸ਼ਰ ਸਤਿਗੁਰੂ ਸੱਚੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਦਾ 550 ਸਾਲਾ ਪ੍ਰਕਾਸ਼ ਪੁਰਬ ਮਨਾਇਆ ਜਾ ਰਿਹਾ ਹੈ । ਉਹ ਹਰ ਥਾਂ ਪੂਜਣਯੋਗ ਹੈ ਜਿਥੇ ਗੁਰੂ ਪਾਤਸ਼ਾਹ ਦੇ ਚਰਨ ਪਏ । ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਦੇ ਪੁਰਖਿਆਂ ਦਾ ਪੁਰਾਤਨ ਪਿੰਡ ਪਠੇਵਿੰਡ ਪੁਰ ਵਿੱਚ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਅਸਥਾਨ ਦੀ ਕਾਰ ਸੇਵਾ ਕਰਦਿਆਂ ਮਨ ਵਿੱਚ ਚਾਉ ਸੀ ਕਿ ਵੱਧ ਤੋਂ ਵੱਧ ਸੰਗਤਾਂ ਨੂੰ ਇਸ ਪਵਿੱਤਰ ਅਸਥਾਨ ਬਾਰੇ ਜਾਣਕਾਰੀ ਮੁਹਈਆ ਕਰਵਾਈ ਜਾਵੇ। ਪੁਰਾਤਨ ਨਗਰ ਪਠੇਵਿੰਡ ਪੁਰ ਬਾਰੇ ਅਨੇਕਾਂ ਇਤਿਹਾਸਿਕ ਸਰੋਤਾਂ ਵਿੱਚ ਗਵਾਹੀਆਂ ਮਿਲਦੀਆਂ ਹਨ । ਸਮੇਂ ਸਮੇਂ ਤੇ ਪੰਥ ਦੇ ਸਿਰਮੌਰ ਲਿਖਾਰੀਆਂ ਨੇ ਇਸ ਨਗਰ ਪਠੇਵਿੰਡ ਪੁਰ ਬਾਰੇ ਆਪਣੇ ਗ੍ਰੰਥਾਂ ਵਿੱਚ ਚਾਨਣਾ ਪਾਇਆ ਹੈ। 550 ਸਾਲਾ ਸ਼ਤਾਬਦੀ ਸਮਾਗਮਾਂ ਨੂੰ ਮੁੱਖ ਰੱਖਦਿਆਂ ਤਵਾਰੀਖੀ ਵੇਰਵਿਆਂ ਸਹਿਤ ਨਗਰ ਪਠੇਵਿੰਡ ਪੁਰ ਦਾ ਸੰਪੂਰਨ ਇਤਿਹਾਸ ਲਿਖ ਕੇ ਸਾਂਭਣ ਤੇ ਸੰਗਤਾਂ ਵਿੱਚ ਪ੍ਰਚਾਰਨ ਹਿੱਤ ਯਤਨ ਅਰੰਭੇ ਹਨ। ਪਾਤਸ਼ਾਹ ਨੇ ਆਪ ਸਹਾਈ ਹੋ ਕੇ ਸੇਵਾ ਲਈ ਹੈ। ਇਸ ਕਾਰਜ ਲਈ ਭਾਈ ਸਰਬਜੀਤ ਸਿੰਘ ਢੋਟੀਆਂ ਦੇ ਧੰਨਵਾਦੀ ਹਾਂ ।

**ਸੰਤ ਬਾਬਾ ਲੱਖਾ ਸਿੰਘ ਕੋਟੇ ਵਾਲੇ**
**ਕਾਰ ਸੇਵਾ**



# ਸੁਨੇਹਾ

ਧੰਨੁ ਧੰਨੁ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ’ਤੇ ਦੁਨੀਆਂ ਦੇ ਹਰ ਕੋਨੇ ਵਿਚ ਬੈਠਾ ਸਿੱਖ ਗੁਰੂ ਦੇ ਪਿਆਰ ਤੇ ਸਤਿਕਾਰ ਵਿੱਚ ਭਿੱਜਕੇ ਆਪੋ ਆਪਣੇ ਤਰੀਕੇ ਨਾਲ ਯਥਾਸ਼ਕਤ ਉਪਰਾਲੇ ਕਰ ਰਿਹਾ ਹੈ। ਆਮ ਕਿਰਤੀ ਸਿੱਖ, ਸੇਵਾਦਾਰ, ਇਤਿਹਾਸਕਾਰ, ਲਿਖਾਰੀ, ਕਾਰ ਸੇਵਾ ਵਾਲੇ ਮਹਾਂਪੁਰਸ਼ ਤੇ ਸੰਤ-ਜਨ ਨਿੱਜੀ ਅਤੇ ਸੰਸਥਾਗਤ ਰੂਪ ਵਿੱਚ ਮਨੁਖਤਾ ਦੇ ਭਲੇ ਅਤੇ ਸੰਸਾਰ ’ਚ ਸਿੱਖੀ ਦਾ ਚਾਨਣ ਫੈਲਾਉਣ ਲਈ ਕੰਮ ਕਰ ਰਹੇ ਹਨ। ਸਿੱਖ ਜਗਤ ਦਾ ਵੱਡਾ ਹਿੱਸਾ ਗੁਰੂ ਨਾਨਕ ਦੇਵ ਜੀ ਦੇ ਪੁਰਖਿਆਂ ਦੇ ਪਿੰਡ ਪਠੇਵਿੰਡ ਪੁਰ ਬਾਰੇ ਜਾਣਕਾਰੀ ਨਹੀਂ ਰੱਖਦਾ। ਆਪਣੇ ਇਤਿਹਾਸ ਅਤੇ ਇਤਿਹਾਸਕ ਅਸਥਾਨਾਂ ਬਾਰੇ ਅਜਿਹੀ ਅਣਗਹਿਲੀ ਵਾਲਾ ਰਵੱਈਆ ਨਹੀਂ ਅਪਣਾਉਣਾ ਚਾਹੀਦਾ। ਬਾਬਾ ਲੱਖਾ ਸਿੰਘ ਕੋਟੇ ਵਾਲਿਆਂ ਤੇ ਭਾਈ ਸਰਬਜੀਤ ਸਿੰਘ ਢੋਟੀਆਂ ਵਧਾਈ ਦੇ ਪਾਤਰ ਹਨ ਜੋ 550 ਸਾਲਾ ਗੁਰਪੁਰਬ ਦੇ ਸਬੰਧ ਵਿੱਚ ਸੰਗਤਾਂ ਨੂੰ ਪਠੇਵਿੰਡ ਪੁਰ ਦੇ ਇਤਿਹਾਸ ਨਾਲ ਜੋੜ ਰਹੇ ਹਨ ਅਤੇ ਸ਼ਤਾਬਦੀ ਸਮਾਗਮਾਂ ਨੂੰ ਵੱਡੇ ਪੱਧਰ ’ਤੇ ਮਨਾ ਰਹੇ ਹਨ। ਇਨ੍ਹਾਂ ਸਮਾਗਮਾਂ ਦੌਰਾਨ ਮਨੁਖਤਾ ਦੇ ਭਲੇ ਅਤੇ ਸੇਵਾ ਦੇ ਅਜਿਹੇ ਯਤਨ ਕਰਨੇ ਚਾਹੀਦੇ ਹਨ, ਜਿਨ੍ਹਾਂ ਦਾ ਅਸਰ ਗੁਰੂ ਪਾਤਸ਼ਾਹਾਂ ਦੀ ਚਰਨ-ਛੋਹ ਧਰਤੀ ਦੇਸ ਪੰਜਾਬ ’ਤੇ ਚਿਰਾਂ ਤਕ ਕਾਇਮ ਰਹੇ ।

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਿਹ

**ਭਾਈ ਰਵੀ ਸਿੰਘ**
**ਖਾਲਸਾ ਏਡ**

ੴ ਸਤਿਗੁਰੂ ਪ੍ਰਸਾਦਿ

ਤਰੀਖ ਦੀਆਂ ਰਾਹਾਂ 'ਤੇ...

# ਗੁਰੂ ਨਾਨਕ ਪਾਤਸ਼ਾਹ ਤੇ ਪਠੇਵਿੰਡ ਪੁਰ

ਗੁਰੂ ਸੰਗਤ ਜਾਣਦੀ ਹੈ ਕਿ ਜਗਤ ਗੁਰੂ ਧੰਨ ਧੰਨ ਬਾਬਾ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਰਾਇ ਭੋਇ ਦੀ ਤਲਵੰਡੀ ਵਿਖੇ ਸੰਨ 1469 ਈਸਵੀ ਨੂੰ ਹੋਇਆ ਸੀ । ਇਹ ਰਾਇ ਭੋਇ ਦੀ ਤਲਵੰਡੀ ਗੁਰੂ ਨਾਨਕ ਦੇਵ ਜੀ ਦਾ ਜੱਦੀ ਪਿੰਡ ਨਹੀਂ ਸੀ । ਗੁਰੂ ਸਾਹਿਬ ਦੇ ਪਿਤਾ ਮਹਿਤਾ ਕਲਿਆਣ ਦਾਸ ਜੀ ਰਾਠ ਰਾਏ ਭੋਇ ਦੀ ਮਿਸਲ ਦੇ ਪਟਵਾਰੀ ਤੇ ਮਾਲਕੀ ਦਾ ਲੇਖਾ-ਜੋਖਾ ਰੱਖਣ ਵਾਲੇ ਅਹਿਮ ਮੁਲਾਜ਼ਮ ਸਨ। ਰਾਏ ਭੋਇ ਸਣੇ ਬਹੁਤ ਸਾਰੇ ਭੱਟੀ ਰਾਜਪੂਤ ਰਾਠ ਪੰਦਰਵੀਂ ਸਦੀ ਦੇ ਸੁਲੇਸ਼ਾਹੀ ਦੌਰ ਵਿਚ ਦਿੱਲੀ ਦੇ ਸੁਲਤਾਨਾਂ ਕੋਲੋਂ ਵੱਡੀਆਂ ਜਗੀਰਾਂ ਲੈ ਕੇ ਮੁਸਲਮਾਨ ਹੋਏ ਸਨ। ਇਨ੍ਹਾਂ ਰਾਜਪੂਤਾਂ ਤੋਂ ਮੁਸਲਮਾਨ ਹੋਣ ਵਾਲਿਆਂ ਵਿੱਚ ਰਾਇ ਭੋਇ ਵੀ ਸੀ, ਜਿਸਨੂੰ ਲੋਧੀਆਂ ਵੱਲੋਂ 1500 ਮੁਰੱਬੇ ਜ਼ਮੀਨ ਕਾਲੀ ਬਾਰ ਵਿਚ ਹਾਸਲ ਹੋਈ ਸੀ । ਦਰਿਆ ਬਿਆਸ ਕੰਢੇ ਵੱਸਦਾ ਪਿੰਡ ਜਾਮਾਰਾਏ ਹੋਰਨਾਂ ਭੱਟੀ ਰਾਠਾਂ ਸਣੇ ਰਾਏ ਭੋਇ ਭੱਟੀ ਦਾ ਵੀ ਟਿਕਾਣਾ ਰਿਹਾ ਏ। ਜਾਮਰਾਏ ਤੋਂ ਡੇਢ ਮੀਲ ਪੱਛਮ 'ਚ ਬੇਦੀ ਖੱਤਰੀਆਂ ਦਾ ਇਕ ਪਿੰਡ ਪਠੇਵਿੰਡ ਪੁਰ ਅਬਾਦ ਸੀ। ਇਸ ਪਿੰਡ ਦੇ ਬੇਦੀ ਕੁਲ ਖੱਤਰੀ ਖੇਤੀ ਅਤੇ ਵਪਾਰ ਕਰਦੇ ਸਨ। ਜਦੋਂ ਲੋਧੀਆਂ ਨੇ ਭੱਟੀ ਰਾਜਪੂਤਾਂ ਨੂੰ ਬਾਰ ਵਿੱਚ ਜਗੀਰਾਂ ਦਿੱਤੀਆਂ ਤਾਂ ਬਹੁਤ ਸਾਰ ਮਝੈਲ ਬਾਰਾਂ 'ਚ ਜਾ ਕੇ ਖੇਤੀ ਤੇ ਵਪਾਰ ਕਰਨ ਲੱਗੇ।

ਮੰਨਿਆ ਜਾਂਦਾ ਹੈ ਕਿ ਰਾਏ ਭੋਇ ਨੇ ਜਦੋਂ ਕਾਲੀ ਬਾਰ ਅਬਾਦ ਕੀਤੀ ਤਾਂ ਉਸਨੇ ਆਪਣਾ ਟਿਕਾਣਾ ਮੁਕਾਮੀ ਡੂਮਾਂ ਦੀ ਵੱਸੋਂ ਕੋਲ ਕੀਤਾ। ਭੱਟੀਆਂ ਦੀ ਭੋਇ ਵੰਡ (ਤਲ-ਵੰਡ) ਵਿੱਚ ਇਹ ਜ਼ਮੀਨ ਰਾਏ ਭੋਇ ਨੂੰ ਮਿਲਣ ਕਰਕੇ ਉਸਨੂੰ ਰਾਇ ਭੋਇ ਦੀ ਤਲਵੰਡੀ ਕਹਿੰਦੇ ਨੇ। ਰਾਇ ਭੋਇ ਭੱਟੀ ਹੀ ਗੁਰ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਨੂੰ ਪਠੇਵਿੰਡ ਪੁਰ ਤੋਂ ਆਪਣੀ ਮਿਲਖ ਦੀ ਦੇਖ ਰੇਖ ਲਈ ਆਪਣੇ ਨਾਲ ਤਲਵੰਡੀ ਲੈ ਗਏ ਸਨ। ਇਤਿਹਾਸਕ ਸਰੋਤਾਂ

ਅਨੁਸਾਰ ਮਹਿਤਾ ਕਲਿਆਣ ਦਾਸ ਜੀ ਦਾ ਜਨਮ ਕੱਤਕ ਦੀ ਸੰਗਰਾਂਦ, 1441 ਈ. ਨੂੰ ਇਸੇ ਨਗਰ ਪਠੇਵਿੰਡ ਪੁਰ ਵਿਖੇ ਹੋਇਆ। ਮਹਿਤਾ ਕਾਲੂ ਜੀ ਦੇ ਤਲਵੰਡੀ ਰਾਏ ਭੋਇ ਜਾਣ ਪਿਛੋਂ ਬਾਕੀ ਪਰਿਵਾਰ ਤੇ ਬੇਦੀਆਂ ਦਾ ਟਿਕਾਣਾ ਪਠੇਵਿੰਡ ਪੁਰ ਹੀ ਰਿਹਾ। ਪੁਰਾਤਨ ਸਰੋਤਾਂ 'ਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਚਾਚਾ ਲਾਲ ਚੰਦ ਨੇ ਬਾਰ ਦੇ ਇੱਕ ਪਿੰਡ ਗੋਂਡੇ ਵਿੱਚ ਹੱਟੀ ਕਰ ਲਈ ਸੀ ਜਦੋਂ ਕਿ ਕਲਿਆਣ ਦਾਸ ਦਾ ਸੰਯੋਗ ਰਾਇ ਭੋਇ ਭੱਟੀ ਦੀ ਤਲਵੰਡੀ ਬਣ ਗਿਆ।

**ਸੰਮਤ ਪੰਦਰਾ ਸੋ ਪੂਰੇ 'ਲਾਲ ਚੰਦ' ਜਨਮ ਪਾਇਆ।**
**ਕਿਰਤ ਹੱਟੀ ਦੀ ਗਿਰਉ ਗੋਂਡਾ ਵਿਚ ਬਾਰੀ ਕਹਾਇਆ।**
**ਦੈਵ ਸੰਯੋਗ ਰਾਇ ਭੋਇ ਭੱਟੀ ਦੀ ਤਲਵੰਡੀ ਆਏ।**
**ਕਿਰਤ ਸੰਯੋਗ ਕੁਝ ਭਏ ਸਿਵਾਏ।**

**(ਬੰਸਾਵਲੀਨਾਮਾ ਕੇਸਰ ਸਿੰਘ ਛਿੱਬਰ)**

ਸੰਨ 1461 ਈ. 'ਚ ਗੁਰੂ ਨਾਨਕ ਦੇਵ ਜੀ ਦੇ ਦਾਦਾ ਸ਼ਿਵਰਾਮ ਜੀ ਚਲਾਣਾ ਕਰ ਗਏ ਪਰ ਮਹਿਤਾ ਕਲਿਆਣ ਦਾਸ ਦਾ ਪਠੇਵਿੰਡ ਪੁਰ ਨਾਲ ਵਾਹ ਵਾਸਤਾ ਬਣਿਆ ਰਿਹਾ। ਬੇਬੇ ਨਾਨਕੀ ਜੀ ਦਾ ਵਿਆਹ ਵੀ ਜੱਦੀ ਪਿੰਡ ਤੋਂ ਕੁਝ ਮੀਲ ਦੂਰ ਸੁਲਤਾਨਪੁਰ ਲੋਧੀ 'ਚ ਕੀਤਾ ਗਿਆ। ਗੁਰੂ ਨਾਨਕ ਪਾਤਸ਼ਾਹ ਦਾ ਵਿਆਹ ਵੀ ਬਾਰੀ ਦੁਆਬ ਦੇ ਸ਼ਹਿਰ ਵਟਾਲੇ 'ਚ ਕੀਤਾ।

ਉਦਾਸੀਆਂ 'ਤੇ ਜਾਣ ਤੋਂ ਪਹਿਲਾਂ ਹੀ ਗੁਰੂ ਨਾਨਕ ਪਾਤਸ਼ਾਹ ਦੀ ਮਹਿਮਾ ਚੌਹ ਕੁੰਟੀ ਫੈਲ ਗਈ ਸੀ। ਇਤਿਹਾਸਕ ਸਰੋਤਾਂ ਅਨੁਸਾਰ ਗੁਰੂ ਨਾਨਕ ਪਾਤਸ਼ਾਹ ਇਕ ਵੇਰ ਆਪਣੇ ਸੰਗੀ ਭਾਈ ਮਰਦਾਨਾ ਜੀ ਤੇ ਭਾਈ ਬਾਲਾ ਜੀ ਦੇ ਨਾਲ ਸੁਲਤਾਨਪੁਰ ਲੋਧੀ ਬੇਬੇ ਨਾਨਕੀ ਜੀ ਨੂੰ ਮਿਲਣ ਆਏ। ਆਉਂਦੇ ਸਮੇਂ ਰਾਹ ਵਿਚ ਪੈਂਦੇ ਉਹ ਆਪਣੇ ਵਡਿਕਿਆਂ ਦੇ ਪਿੰਡ ਪਠੇਵਿੰਡ ਪੁਰ ਆ ਠਹਿਰੇ। ਆਪਣੇ ਸੰਗੀਆਂ ਨਾਲ ਪਿੰਡ ਆਏ ਗੁਰੂ ਨਾਨਕ ਪਾਤਸ਼ਾਹ ਦਾ ਚਾਅ ਮਲਾਰ ਕਰਨ ਥਾਵੇਂ ਸ਼ਰੀਕ ਖੱਤਰੀ ਸੜ ਭੁਜ ਗਏ। ਉਨ੍ਹਾਂ ਨੂੰ ਇਹ ਖਤਰਾ ਜਾਪਿਆ ਕਿ ਕਿਤੇ ਕਾਲੂ ਦਾ ਪੁੱਤਰ ਆਪਣੀ ਜਾਇਦਾਦ ਦਾ ਦਾਅਵਾ ਨਾ ਕਰ ਦਵੇ। ਬੇਦੀ ਕੱਠੇ ਹੋ ਕੇ ਗੁਰੂ ਨਾਨਕ ਪਾਤਸ਼ਾਹ ਨੂੰ ਪਿੰਡੋਂ ਉੱਠ ਜਾਣ ਲਈ ਕਹਿਣ ਲੱਗੇ। ਉਨ੍ਹਾਂ ਤਾਹਨੇ ਮਾਰੇ ਕਿ ਤੁਸਾਂ ਨੇ ਫਕੀਰੀ ਭੇਖ ਧਾਰ ਕੇ ਬੇਦੀਆਂ ਦੀ ਕੁਲ ਨੂੰ ਲਾਜ ਲਾਈ ਏ। ਉਨ੍ਹਾਂ ਨੂੰ ਬਾਹੋਂ ਫੜ੍ਹ ਉਠਾਲਣ ਦੀ ਧਮਕੀ ਦਿੱਤੀ। ਗੁਰੂ ਸਾਹਿਬ ਨੇ ਕਿਹਾ ਕਿ ਮੇਰੀ ਕੋਈ ਜ਼ਮੀਨ ਸਾਂਭਣ ਦੀ ਲਾਲਸਾ ਨਹੀਂ ਚਾਰ ਦਿਨ ਰਹਿ ਕਿ ਉਠ ਜਾਵਾਂਗਾ। ਬੇਦੀ ਕਰੋਧਵਾਨ ਹੋਏ ਕਹਿਣ ਕੇ ਸਾਨੂੰ ਤੇਰੇ ਤੇ ਭਰੋਸਾ ਨਹੀਂ ਸੋ ਹੁਣੇ ਪਿੰਡ ਛੱਡ ਦੇ। ਬੇਦੀਆਂ ਦਾ

ਇਹ ਵਿਹਾਰ ਵੇਖ ਕੇ ਪਾਤਸ਼ਾਹ ਨੇ ਸਹਿਜ ਸੁਭਾਅ ਬਚਨ ਕੀਤੇ ਕਿ ਤੁਸਾਂ ਇਸ ਵਿਰਾਸਤ ਨੂੰ ਨਿਜੀ ਤੇ ਪੱਕਾ ਸਮਝ ਲਿਆ ਏ। ਇਹ ਸਭ ਝੂਠਾ ਹੈ ਮਿੱਟੀ 'ਚ ਮਿਲ ਜਾਵੇਗਾ ।

ਪਾਤਸ਼ਾਹ ਦੇ ਸਹਿਜ ਸੁਭਾਅ ਬੋਲ ਪੂਰੇ ਹੋਏ। ਈਰਖਾਲੂ ਬੇਦੀ ਆਪਸ ਵਿਚ ਲੜਨ ਭਿੜਨ ਲੱਗੇ। ਕੁਝ ਸਮੇਂ ਪਿਛੋਂ ਆਪਸ ਵਿਚ ਲੜਦੇ ਭਿੜਦੇ ਪਿੰਡ ਛੱਡ ਕੇ ਭੱਜ ਗਏ। ਵੱਸਦਾ ਪਿੰਡ ਥੇਹ ਬਣ ਗਿਆ । ਕੇਵਲ ਇੱਕ ਪੁਰਾਤਨ ਖੂਹ ਤੇ ਉਸ ਦੇ ਕੋਲ ਬੋਹੜ ਦਾ ਰੁੱਖ ਬਚਿਆ, ਜਿਸ ਥੱਲੇ ਗੁਰੂ ਪਾਤਸ਼ਾਹ ਨੇ ਬੇਦੀਆਂ ਨਾਲ ਬਚਨ ਕੀਤੇ ਸਨ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਛੇਵੇਂ ਜਾਮੇ ਵਿੱਚ ਗੁਰੂ ਹਰਿਗੋਬਿੰਦ ਪਾਤਸ਼ਾਹ ਚੋਹਲਾ ਸਾਹਬ ਦੀ ਧਰਤੀ ਨੂੰ ਭਾਗ ਲਾ ਕੇ ਆ ਰਹੇ ਸਨ ਤਾਂ ਚੋਹਲਾ ਸਾਹਬ ਤੋਂ ਕੋਈ ਤਿੰਨ ਕੋਹ ਦੂਰ ਇਸ ਥੇਹ 'ਤੇ ਪਹੁੰਚੇ । ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਇਸ ਥੇਹ ਨੂੰ ਨਮਸਕਾਰ ਕੀਤਾ। ਸਿੱਖਾਂ ਨੇ ਸੁਆਲ ਕੀਤਾ ਤਾਂ ਦਇਆ ਦੇ ਸਮੁੰਦਰ ਸਤਿਗੁਰੂ ਨੇ ਦੱਸਿਆ ਕਿ ਇਹ ਗੁਰੂ ਨਾਨਕ ਪਾਤਸ਼ਾਹ ਦੇ ਵੱਡਿਆਂ ਦਾ ਪਿੰਡ ਏ ।

**ਦਯਾ ਸਿੰਧੁ ਸੁਣ ਬਾਕਿ ਬਖਾਨੇ, ਇਹ ਸ੍ਰੀ ਗੁਰੂ ਨਾਨਕ ਕੇ ਇਸਥਾਨੇ**
**ਪਠੇਵਿੰਡਪੁਰਿ ਨਾਮ ਕਹੰਤੇ । ਖੱਤਰੀ ਬੇਦੀ ਬ੍ਰਿਦ ਬਸੰਤੇ।**

**ਸੂਰਜ ਪ੍ਰਕਾਸ਼ ਗ੍ਰੰਥ**

ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਇਸ ਅਸਥਾਨ ਨੂੰ ਪਰਗਟ ਕਰਨ ਪਿਛੋਂ ਸਿੱਖਾਂ ਦਾ ਇਸ ਥੇਹ ਤੇ ਲਗਾਤਾਰ ਪਹਿਰਾ ਰਿਹਾ। ਗੁਰੂ ਪਾਤਸ਼ਾਹ ਦੀ ਯਾਦ 'ਚ ਇਕ ਛੋਟੀ ਜਿਹੀ ਯਾਦਗਰ ਕਾਇਮ ਕਰ ਦਿੱਤੀ ਗਈ। 1931 ਈ. ਵਿੱਚ ਭਾਈ ਧੰਨਾ ਸਿੰਘ ਯਾਤਰੀ ਮੂਜਬ ਗੁਰੂ ਨਾਨਕ ਪਾਤਸ਼ਾਹ ਦੇ ਸਮਿਆਂ ਦਾ ਲੱਗਿਆ ਇਕ ਬੋਹੜ ਦਾ ਰੁਖ ਥੇਹ ਤੇ ਕਾਇਮ ਸੀ ਜੋਂ ਪਿਛੋਂ ਡਿਗ ਪਿਆ। ਸਿੱਖ ਮਿਸਲਾਂ ਦਾ ਰਾਜ ਹੋਇਆਂ ਤਾਂ ਨਿਹੰਗ ਸਿੰਘਾ ਨੇ ਇਸ ਅਸਥਾਨ ਦੀ ਸੇਵਾ ਸਾਂਭ ਲਈ ਗੁਰਦਵਾਰਾ ਸਾਹਿਬ ਦੀ ਥੋੜ੍ਹੀ ਵੱਡੀ ਇਮਾਰਤ ਬਣਾਈ ਗਈ। ਜੱਸਾ ਸਿੰਘ ਮਹਾਰਾਜਾ ਕਪੂਰਥਲਾ ਨੇ ਗੁਰਦਵਾਰੇ ਦੇ ਨਾਂ ਕੁਝ ਜ਼ਮੀਨ ਲਾ ਦਿਤੀ। ਮਹਾਰਾਜਾ ਰਣਜੀਤ ਸਿੰਘ ਵੇਲੇ



ਖੂਹ ਤੇ ਲਿਖੀ ਇਬਾਰਤ :

ੴ ਸ੍ਰੀ ਗੁਰੂ ਨਾਨਕ ਜੀ ਕਾ ਖੂਹ । ਟਹਿਲ ਕਰਾਈ ਤਾਰਾ ਸਿੰਘ ਭਣੇਵਾ ਟਹਿਲ ਸਿੰਘ ਵਰਸ ਸੰਮਤ 1883 (1826 ਈ.)



1826 ਈ. ਵਿੱਚ ਥੇਹ ’ਤੇ ਮਿਲੇ ਪੁਰਾਤਨ ਖੂਹ ਦੀ ਸੇਵਾ ਹੋਈ। ਇਸ ਸੇਵਾ ਬਾਰੇ ਖੂਹ ਵਿਚ ਇਕ ਸਿਲ ਵੀ ਲੱਗੀ ਹੋਈ ਹੈ। ਖਾਲਸਾ ਰਾਜ ਦੇ ਖਿੰਡ ਜਾਣ ’ਤੇ ਨਿਹੰਗ ਸਿੰਘ ਇਥੋਂ ਕੂਚ ਕਰ ਗਏ । ਇਸ ਪਿਛੋਂ ਗੁਰਦਵਾਰੇ ਦੀ ਸੇਵਾ ਪੁਣਛ ਦੇ ਬਾਹਮਣ ਪੁਜਾਰੀਆਂ ਹੱਥ ਰਹੀ, ਜਿਨ੍ਹਾਂ ਦੀ ਲਾਪਰਵਾਹੀ ਕਰਕੇ ਗੁਰਦਵਾਰਾ ਸਾਹਿਬ ਦੀ ਜ਼ਮੀਨ ਖੁਰਦ ਬੁਰਦ ਹੋ ਗਈ। ਪੁਰਾਤਨ ਗੁਰਦਵਾਰਾ ਸਾਹਿਬ ਦੀ ਇਮਾਰਤ ਵੀ ਬਿਰਧ ਹੋ ਕੇ ਢਹਿ ਢੇਰੀ ਹੋ ਗਈ ।



1918-19 ਈ. ਦੇ ਦੌਰਾਨ ਜਾਮਾਰਾਏ ਪਿੰਡ ਦੇ ਰਾਈਸ ਸ੍ਰ. ਭਾਨ ਸਿੰਘ ਨੇ ਬਹੁਤ ਹਿੰਮਤ ਕਰਕੇ ਸੰਗਤਾਂ ਦੇ ਸਹਿਯੋਗ ਨਾਲ ਗੁਰਦਵਾਰਾ ਡੇਹਰਾ ਸਾਹਿਬ ਦੀ ਮੁੜ ਉਸਾਰੀ ਕਰਵਾਈ । ਗੁਰਦਵਾਰਾ ਡੇਹਰਾ ਸਾਹਿਬ ਦੇ ਕੋਲ ਹਾਈ ਸਕੂਲ ਵੀ ਬਣਾਇਆ ਗਿਆ। ਜੋ ਅੱਜ ਵੀ ਚੱਲ ਰਿਹਾ ਹੈ ।

ਸੰਨ 1940 ਈ. ਵਿਚ ਸੰਤ ਬਾਬਾ ਗੁਰਮੁਖ ਸਿੰਘ, ਸੰਤ ਬਾਬਾ ਸਾਧੂ ਸਿੰਘ ਜੀ ਪਟਿਆਲੇ ਵਾਲਿਆਂ ਨੇ ਪੱਕੇ ਸਰੋਵਰ ਤੇ ਹੰਸਲੀ ਦੀ ਸੇਵਾ ਕਰਵਾਈ। ਸੰਤ ਬਾਬਾ ਗੁਰਮੁਖ ਸਿੰਘ ਜੀ ਦੇ ਵਰਸੋਏ ਸੰਤ ਬਾਬਾ ਝੰਡਾ ਸਿੰਘ ਸੇਵਾ ਸੰਭਾਲ ਕਰਦੇ ਰਹੇ। ਉਨ੍ਹਾਂ ਦੀ ਅਗਵਾਈ ਵਿਚ 1958 ਈ. ’ਚ ਸੰਤ ਬਾਬਾ ਖੜਕ ਸਿੰਘ, ਸੰਤ ਬਾਬਾ ਜੀਵਨ ਸਿੰਘ, ਸੰਤ ਬਾਬਾ ਦੀਵਾਨ ਸਿੰਘ, ਸੰਤ ਬਾਬਾ ਖਜਾਨ ਸਿੰਘ, ਸੰਤ ਬਾਬਾ ਬਸਤਾ ਸਿੰਘ ਨੇ ਗੁਰਦਵਾਰਾ ਸਾਹਿਬ ਦੀ ਮੌਜੂਦਾ ਇਮਾਰਾਤ ਦੀ ਸੇਵਾ ਕਰਵਾਈ। ਅੱਜ 60 ਸਾਲ ਬਾਅਦ ਵੀ ਗੁਰਦਵਾਰਾ ਸਾਹਿਬ ਦਾ 60 ਫੁਟ ਲੰਮਾ ਤੇ 40 ਫੁਟ ਚੌੜਾ ਹਾਲ ਬਹੁਤ ਪੁਖਤਾ ਤੇ ਸੁੰਦਰ ਹੈ। ਇਸ ਪਿਛੋਂ ਗੁਰਦਵਾਰਾ ਸਾਹਿਬ ਦੇ ਵੱਡ ਅਕਾਰੀ ਤਲਾਅ ਦੀ ਸੇਵਾ ਕਾਰ ਸੇਵਾ ਵਾਲਿਆਂ ਮਹਾਂਪੁਰਸ਼ਾਂ ਵਲੋਂ ਕਰਵਾਈ ਗਈ। ਗੁਰਦੁਆਰਾ ਡੇਹਰਾ ਸਾਹਿਬ ਵਿਖੇ ਚੇਤਰ, ਹਾੜ, ਕੱਤਕ ਦੀ ਪੁੰਨਿਆਂ ਤੇ ਮਾਘੀ ਦਾ ਮੇਲਾ ਭਰਦਾ ਹੈ।

**ਮੌਜੂਦਾ ਸਮੇਂ ਵਿੱਚ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪੁਰਬ ’ਤੇ ਗੁਰਦਵਾਰਾ ਡੇਹਰਾ ਸਾਹਿਬ (ਲੁਹਾਰ) ਵਿਖੇ ਸੰਤ ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲਿਆਂ ਦੇ ਵਰਸੋਇ ਬਾਬਾ ਲੱਖਾ ਸਿੰਘ ਦੀਆਂ ਸੇਵਾਵਾਂ ਲਗਾਤਰ ਚੱਲ ਰਹੀਆਂ ਹਨ ।**

ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਬਾਬਾ ਮਹਿਤਾ ਕਾਲੂ ਜੀ ਸੇਵਾ ਸੋਸਾਇਟੀ ਡੇਹਰਾ ਸਾਹਿਬ ਦਾ ਸਾਰੇ ਕਾਰਜਾਂ ਵਿੱਚ ਪੂਰਨ ਸਹਿਯੋਗ ਰਹਿੰਦਾ ਹੈ ।




# ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ

ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ
ਜਿਨਿ ਗੁਰੂ ਜਣਿਆ ਮਾਇ ।
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ,
ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ।

(ਗੁਰੂ ਗ੍ਰੰਥ ਸਾਹਿਬ ਜੀ)

ਪੁਰਾਤਨ ਧਰਮ ਗ੍ਰੰਥਾਂ ਤੇ ਭਵਿਖ ਬਾਣੀਆਂ ਦੇ ਵਿਸ਼ਵਾਸ਼ੀ ਮੰਨਦੇ ਨੇ ਕਿ ਜਦੋਂ ਪਰਮੇਸ਼ਰ ਨੇ ਆਪ ਧਰਤੀ ਤੇ ਭਾਗ ਲਾਉਣ ਆਉਣਾ ਹੁੰਦਾ ਚੰਦ, ਤਾਰੇ, ਸੂਰਜ ਸਣੇ ਕੁਲ ਆਲਮ ਧਰਤ ਦੀ ਪ੍ਰਦਖਣਾ ਕਰਨ ਲੱਗ ਜਾਂਦੇ ਨੇ। ਅਕਾਸ਼ ਤੇ ਧਰਤ ਮਾਨੋਂ ਤੀਰਥ ਨਹਾ ਕੇ ਪਵਿਤਰ ਹੋ ਜਾਂਦੇ ਨੇ। ਪੌਣਾਂ ਕੁਲ ਆਲਮ ਨੂੰ ਮਹਿਕਾ ਦਿੰਦੀਆਂ ਨੇ। ਘਾਹ ਦੀਆਂ ਪੱਤੀਆਂ ਗਾਉਂਦੀਆਂ ਨੇ, ਧੁੰਦ ਛਟ ਜਾਂਦੀ ਏ, ਜਲੇ ਹਰੀ ਥਲੇ ਹਰੀ ਹੋਣ ਲਗਦਾ ਹੈ। ਜਿਵੇਂ ਕਿ ਵਾਲੀ-ਏ-ਕੁਲ-ਆਲਮ, ਜਗਤ ਗੁਰੂ, ਪਾਤਸ਼ਾਹਾਂ ਦੇ ਪਾਤਸ਼ਾਹ ਬਾਬਾ ਸਿਰੀ ਗੁਰੂ ਨਾਨਕ ਦੇਵ ਜੀ ਧਰਤ 'ਤੇ ਆਏ ਤਾਂ ਦੇਵੀ, ਦੇਵਤੇ, ਪੀਰ, ਪਗੰਬਰ, ਔਲੀਏ ਸਭ ਝੁਕ ਕੇ ਸਭ ਤੋਂ ਵੱਡੇ ਨੂੰ ਸਿਜਦਾ ਕਰਨ ਆਏ।

ਪ੍ਰੋ. ਪੂਰਨ ਸਿੰਘ ਨੇ ਇਸ ਗੱਲ ਨੂੰ ਇਉਂ ਲਿਖਿਆ ਏ:

ਉਠ ਨੀ ਸਖੀ ਚੱਲ ਵੇਖਣ ਚੱਲੀਏ
ਕੌਣ ਕੌਣ ਰਿਖ ਆਏ ਨੀ
ਸ਼ਿਵਜੀ ਨਾਲ ਗੌਰਜਾਂ ਲੈ ਕੇ,
ਚੜ੍ਹ ਕੰਧੀ ਉਹ ਧਾਏ ਨੀ
ਨੀਝ ਲਾਇ ਕੇ ਦੇਖੋ ਸਖੀਉ
ਵਿਸ਼ਨੂੰ ਆਣ ਸਹਾਇ ਨੀ

ਕੰਵਲ ਨੈਣ ਉਹ ਲਛਮੀ ਆਈ
ਸੁਹੱਪਣ ਗਗਨ ਰੰਗਾਏ ਨੀ
ਵੀਣਾ ਹੱਥ ਵਿਚ ਨਾਰਦ ਆਏ
ਰਾਗ ਰੰਗੀਨ ਵਜਾਏ ਨੀ
ਧਰੂ ਪ੍ਰਲਾਹਿਦ ਆਣ ਬਾਬੇ ਘਰ
ਸਿਫਤ ਸਲਾਹ ਗਾਏ ਨੀ

ਬੁਧ ਆਏ ਤੇ ਜੀਨਾ ਆਏ
ਧੰਨ ਗੁਰੂ ਨਾਨਕ ਗਾਇਆ ਈ
ਈਸਾ ਨਾਲ ਮਹੁੰਮਦ ਆਏ,
ਨਾਨਕ ਧੰਨ ਅਲਾਇਆ ਈ
ਆਖੇ ਸਭ ਤੋਂ ਵੱਡਾ ਬਾਬਾ
ਦੁਨੀਆ ਤਾਰਨ ਆਇਆ ਈ ।

ਇਹ ਸਤਿਗਰੂ ਦਾ ਕਰਮ ਹੈ, ਉਸ ਦਾ ਚੋਜ ਹੈ ਕਿ ਉਹ ਧਰਤ ਦੇ ਕਿਸ ਟੁਕੜੇ ਨੂੰ ਅਵਤਾਰ ਧਾਰਨ ਲਈ ਚੁਣਦੇ ਨੇ। ਸਭ ਤੋਂ ਵੱਡੇ ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਪ੍ਰਕਾਸ਼ ਰਾਇ ਭੋਇ ਦੀ ਤਲਵੰਡੀ 'ਚ ਹੋਇਆ, ਜੋ ਕਿ ਮਾਹਰਾਜ ਦੇ ਜਨਮ ਪਿਛੋਂ ਨਨਕਾਣਾ ਸਾਹਿਬ ਹੋ ਗਈ। ਪਰ ਅਕਾਲ ਰੂਪ ਬਾਬੇ ਦੇ ਜਗਤ ਪਧਾਰਨ ਨਾਲ ਪੂਰੇ ਪੰਜਾਬ ਦੀ ਧਰਤੀ ਦਾ ਪ੍ਰਤਾਪ ਤੇ ਜੱਸ ਕੁਲ ਦੁਨੀਆਂ 'ਚ ਹੋ ਗਿਆ। ਜਿਥੇ ਪਾਤਸ਼ਾਹ ਨੇ ਪੈਰ ਧਰਿਆ, ਉਹ ਧਰਤ ਪੂਜਣਯੋਗ ਹੋ ਗਈ। ਜਿਨ੍ਹਾਂ ਰਾਹਾਂ ਤੋਂ ਜਗਤ ਗੁਰੂ ਲੰਘੇ ਉਹ ਸਦਾ ਲਈ ਰੌਸਨਾਈਆਂ ਗਈਆਂ। ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਨਾਲ ਇਸ ਲੋਕਾਈ ਵਿਚ ਜੋ ਬਦਲਿਆ, ਜੋ ਜਾਹਰੇ ਫਰਕ ਪਏ ਉਸ ਦੀਆਂ ਸੈਂਕੜੇ ਮਿਸਾਲਾਂ ਨੇ ।

ਸਿਆਣੇ ਮੰਨਦੇ ਨੇ ਕਿ ਕਿਸੇ ਵੱਡੇ ਪੁਰਖ ਦੇ ਦੁਨੀਆ 'ਤੇ ਆਉਣ ਦੇ

ਲੱਛਣ ਉਸਦੇ ਜਨਮ ਤੋਂ ਕਈ ਸੌ ਸਾਲ ਪਹਿਲਾਂ ਹੀ ਦਿਸਣੇ ਸ਼ੁਰੂ ਹੋ ਜਾਂਦੇ ਨੇ। ਕਵੀ ਹਰਮਨਜੀਤ ਸਿੰਘ ਲਿਖਦੈ, "ਉਨ੍ਹਾਂ ਦੇ ਜਨਮ ਲਈ ਜ਼ੁੰਮੇਵਾਰ ਰੁੱਤਾਂ ਸਦੀਆਂ ਪਹਿਲਾਂ ਮੌਲਣ ਲੱਗਦੀਆਂ ਨੇ, ਧੁੱਪਾਂ 'ਚ ਉਹ ਤੱਤ ਜਗਣ ਲਗ ਜਾਂਦਾ ਹੈ।" ਉਹ ਮਿੱਟੀ, ਹਵਾ, ਅੱਗ, ਪਾਣੀ, ਜਿਨ੍ਹਾਂ ਤੋਂ ਮਹਾਂ-ਪੁਰਖ ਨੇ ਅਕਾਰ ਲੈਣਾ ਹੈ, ਉਹ ਉਸ ਖਾਸ ਮੌਕੇ ਲਈ ਜੁੜਨ ਲਗਦੀਆਂ ਨੇ । ਭਲੇ ਪੁਰਖਾਂ ਤੇ ਨਾਰੀਆਂ ਦੇ ਮੇਲ ਹੁੰਦੇ ਨੇ । ਹੱਡ ਮਾਸ ਦੇ ਬੁੱਤਾਂ 'ਚ ਉਹ ਮਹਾਨਤਾ ਸਾਕਾਰ ਹੋਣ ਲਗਦੀ ਹੈ। ਕਿਉਂ ਕਰ ਇਹ ਲੱਛਣ ਮਹਾਂਪੁਰਖਾਂ ਦੇ ਨੇ ਤਾਂ ਕੁਦਰਤ ਏਨਾ ਮੇਲ-ਜੋਲ ਕਰਦੀ ਏ । ਜਦੋਂ ਪ੍ਰਮੇਸ਼ਰ ਨੇ ਆਪ ਦੁਨੀਆਂ ਤੇ ਅਵਤਾਰ ਧਾਰਨਾ ਹੋਵੇ ਉਦੋਂ ਕੈਸੀ ਬਿਧ ਬਣਦੀ ਹੋਵੇਗੀ ?

## ਭੱਟੀਆਂ ਤੇ ਬੇਦੀਆਂ ਦੀ ਤਰੀਖ

ਤਾਰੀਖ ਦੇ ਉਸ ਵਰਕੇ 'ਤੇ ਭਾਵੇਂ ਨਵੇਂ ਯੁਗ ਦੀ ਚੌਧਵੀਂ ਸਦੀ 'ਚ ਸਮੇਂ ਦੇ ਹਾਕਮ ਲੋਧੀਆਂ ਦੇ ਨਾਂ ਉਕਰੇ ਹੋਣ ਪਰ ਪੰਜਾਬ ਵਿੱਚ ਦਰਿਆ ਬਿਆਸ ਤੋਂ ਕੁਝ ਕੋਹ ਦੂਰ ਵੱਸੇ ਨਿਕੇ ਜਿਹੇ ਪਿੰਡਾਂ ਦੀਆਂ ਝਿੜੀਆਂ 'ਚ ਧੁੱਪਾਂ ਤੇ ਛਾਵਾਂ, ਕੱਕੇ ਰੇਤਿਆਂ ਨਾਲ ਸਲਾਹਾਂ ਕਰਦੀਆਂ ਨੇ । ਮੁਸਲਮਾਨ ਰਾਜਪੂਤ ਚੌਧਰੀਆਂ ਦੀ ਛਤਰ ਛਾਇਆ 'ਚ ਵਸਦੇ ਪਿੰਡ ਪਠੇਵਿੰਡ ਪੁਰ 'ਚ ਬਾਬਾ ਰਾਮ ਨਰਾਇਣ (ਪੜਦਾਦਾ ਗੁਰੂ ਨਾਨਕ ਪਾਤਸ਼ਾਹ ਜੀ) ਦੇ ਨਕਸ਼ਾਂ 'ਚੋਂ ਆਉਂਣ ਵਾਲੇ ਵੱਡੇ ਦੇ ਝਲਕਾਰੇ ਦਿਸਣ ਲੱਗੇ ਨੇ ।

ਸਿੱਖ ਮਿਸਲਾਂ ਦੇ ਦੌਰ 'ਚ ਲਿਖੀ ਹੋਈ ਬੰਸਾਵਲੀਨਾਮਾ (1769 ਈ.) ਇਕ ਸਿਕੇਬੰਦ ਪੁਰਾਤਨ ਲਿਖਤ ਹੈ, ਜਿਸ ਵਿੱਚ ਕੇਸਰ ਸਿੰਘ ਛਿੱਬਰ ਗੁਰੂ ਨਾਨਕ ਪਾਤਸ਼ਾਹ ਜੀ ਦੇ ਕੁਰਸੀਨਾਮੇ ਬਾਰੇ ਲਿਖਦੇ ਹਨ :-

**ਬੇਦੀਆਂ ਕੀ ਕੁਲ ਮਹਿ ਭਇਆ ਅਮ੍ਰਾ ਮਨ।**
**ਸੋ ਭਇਆ ਪੁੰਨਵਾਨ ਧਾਮ ਅਮਿਤ ਧਨ ।**
**ਤਾਂ ਕੀ ਅੰਸ ਚਲੀ ਹੀ ਆਈ ਗਿਨਤੋ ਨਾਮ ਨਾ ਸੰਖਿਆ ਪਾਈ ।** (97)।

ਅਰਥਾਤ : ਬੇਦੀਆਂ ਦੀ ਕੁਲ 'ਚ ਅਮ੍ਰਾ ਮਨ ਹੋਇਆ ਏ ਜੋ ਪੁੰਨ ਦਾਨ ਕਰਨ ਵਾਲਾ ਧਰਮੀ ਪੁਰਖ ਸੀ। ਉਹਦੀ ਅੰਸ ਚਲਦੀ ਗਈ ਜਿਸਦੀ ਗਿਣਤੀ ਪ੍ਰਾਪਤ ਨਹੀਂ ।

**ਤਾਂ ਕੀ ਕੁਲ ਮਹਿ ਇਕ ਨਾਥ ਜੀ ਵੇਦੀ ਕਹਾਇ।**
**ਤਾਂ ਕਿ ਧਾਮ ਪੂਤ ਪਾਚ ਜਨੋ ਇਕ ਮਾਈ ।**
**ਦੁਇ ਦੀਰਘ, ਦੁਇ ਲਘੂ, ਮਧ ਕਾ ਨਾਮਿ ਸੰਭੁਜੀ ਭਇਆ ।**
**ਤਾਂ ਕਿ ਅੰਸ ਪ੍ਰਜਾਪਤਿ ਉਪਜਿਆ । 98।**

ਅਰਥਾਤ : ਅਮ੍ਰਾ ਮਨ ਦੀ ਕੁਲ ਵਿਚ ਨਾਥ ਜੀ ਵੇਦੀ ਹੋਏ, ਜਿਨ੍ਹਾਂ ਦੀ ਗ੍ਰਿਹਿ ਮਾਈ ਨੇ ਪੰਜ ਪੁੱਤ ਜੰਮੇ। ਦੋ ਵੱਡੇ , ਦੋ ਛੋਟੇ ਛੱਡ ਕੇ ਵਿਚਕਾਰਲੇ ਦਾ ਨਾਂ ਸੰਭੁਜੀ ਸੀ। ਜਿਥੋਂ ਪ੍ਰਜਾਪਤਿ ਦੀ ਅੰਸ ਚੱਲੀ।

**ਪ੍ਰਜਾਪਤਿ ਕੇ ਨਾਤੀ ਰਾਮ ਨਰਾਇਣ ਭਏ ।**
**ਨਰਾਇਣ ਧਾਮ ਸ਼ਿਵਰਾਮ ਅਰ ਸਾਨਪਾਤ, ਦੁਇ ਸੁਤ ਉਪਜਏ।**
**ਤਾਂ ਕੇ ਧਾਮ ਮਾਤਾ ਬਨਾਰਸੀ ਪਰਨੀ ਆਈ।**
**ਤਾਂ ਤੇ ਦੁਇ ਸੁਤ ਉਪਜਏ ਦੁਇ ਭਾਈ** । (99)

**ਅਰਥਾਤ :** ਪ੍ਰਜਾਪਤਿ ਦੇ ਪੋਤਰਾ ਰਾਮ ਨਰਾਇਣ ਹੋਇਆ ਤੇ ਨਰਾਇਣ ਦੇ ਘਰੇ ਸ਼ਿਵਰਾਮ ਤੇ ਸਾਨਪਾਤ ਨਾਂ ਦੇ ਦੋ ਪੁਤ ਹੋਏ । ਅੱਗੋਂ ਸ਼ਿਵਰਾਮ ਦੇ ਘਰਵਾਲੀ ਮਾਤਾ ਬਨਾਰਸੀ ਨੇ ਦੋ ਪੁੱਤਾਂ ਨੂੰ ਜਨਮ ਦਿਤਾ।

**ਕਲਿਆਨ ਚੰਦ ਅਰ ਲਾਲ ਚੰਦ । ਜਨਮੇ ਦੁਇ ਪੁਤ ਭਇਆ ਅਨੰਦ।**
**ਉਤਮ ਕੁਲ ਵੇਦੀ ਸੁ ਭਏ ।**
**ਜਿਨ ਕੇ ਧਾਮ ਗੁਰੂ ਨਾਨਕ ਜੀ ਅਵਤਾਰ ਲਏ।** (100)

**ਅਰਥਾਤ :** ਸ਼ਿਵਰਾਮ ਦੇ ਘਰੇ ਮਾਤਾ ਬਨਾਰਸੀ ਦੀ ਕੁਖੋਂ ਕਲਿਆਨ ਚੰਦ ਤੇ ਲਾਲ ਚੰਦ ਪੈਦਾ ਹੋਏ । ਇਉਂ ਇਹ ਬੇਦੀਆਂ ਦੀ ਕੁਲ ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਨਾਲ ਉਤਮ ਹੋ ਗਈ।

## ਬੇਦੀਆਂ ਦਾ ਹਾਲ

ਗੁਰੂ ਨਾਨਕ ਪਾਤਸ਼ਾਹ ਦੇ ਜਨਮ ਤੋਂ ਕਈ ਸਦੀਆਂ ਪਹਿਲਾਂ ਬੇਦੀ ਰਾਜੇ ਪੰਜਾਬ 'ਚ ਆ ਵੱਸੇ ਸਨ। ਪੁਰਾਤਨ ਇਤਿਹਾਸਕਾਰ ਕੇਸਰ ਸਿੰਘ ਛਿੱਬਰ ਅਨੁਸਾਰ ਬੇਦੀ ਰਾਜੇ ਅਯੁਧਿਆ ਦੇ ਨੇੜੇ-ਤੇੜੇ ਦੇ ਇਲਾਕਿਆਂ 'ਚ ਰਾਜ ਕਰਦੇ ਸੀ । ਕਿਰਤ ਦਾ ਸੰਯੋਗ ਐਸਾ ਬਣਿਆ ਕਿ ਪੰਜਾਬ ਆ ਗਏ ।

**ਸੋ ਚਿਰਕਾਲ ਰਹੇ ਦੱਖਣ ਦੇਸ, ਨਗਰੀ ਅਜੁਧਿਆ ਦੇ ਆਸ ਪਾਸ ਬਹੁਤ ਵੇਸ ।**
**ਕਿਰਤ ਸੰਜੋਗ ਫੁਟਿ ਫੁਟਿ ਸਭ ਗਏ। ਬੇਦੀ ਬਾਰਿ ਵੱਲ ਕੁਛ ਆਵਤਿ ਭਏ ।**
**ਸੋਢੀ ਨਗਰ ਲਾਹੌਰ ਨੂੰ ਉਠ ਗਏ ।** **(ਬੰਸਾਵਲੀਨਾਮਾ)**

ਸੁਲੇਸਾਹੀ ਦੇ ਦੌਰ 'ਚ ਜੰਗਾਂ ਯੁੱਧਾਂ ਨੇ ਬੇਦੀਆਂ ਨੂੰ ਨਿਰਬਲ ਕਰ ਦਿਤਾ। ਕਿਸੇ ਵੇਲੇ ਦੇ ਰਾਜੇ 20 ਪਿੰਡਾਂ ਦੀ ਜਗੀਰ 'ਚ ਕਿਸਾਨੀ ਕਰਨ ਲੱਗੇ।

**ਬੀਸ ਗਾਉਂ ਤਿਨ ਕੇ ਰਹਿ ਗਏ ਤਿਨ ਮਹਿ ਕਰਤ ਕ੍ਰਿਸਾਨੀ ਭਏ।**
**(ਬੰਸਾਵਲੀਨਾਮਾ)**

ਇਉਂ ਗੁਰੂ ਨਾਨਕ ਪਾਤਸ਼ਾਹ ਦੇ ਵੱਡ-ਵਡੇਰੇ ਪੰਜਾਬ ਦੇ ਪਿੰਡਾਂ 'ਚ ਬੇਦੀ ਖੱਤਰੀ ਕਿਸਾਨੀ ਤੇ ਛੋਟੇ-ਮੋਟੇ ਵਪਾਰ ਕਰਕੇ ਗੁਜਾਰਾ ਕਰਦੇ ਸਨ।

# ਰਾਏ ਭੋਇ ਤੇ ਭੱਟੀ ਰਾਜਪੂਤਾਂ ਦਾ ਇਤਿਹਾਸ

ਰਾਜਸਥਾਨ ਦੇ ਆਰਿਆਈ ਚੰਦਰਵੰਸ਼ੀ ਪਹਿਲਾਂ ਯਾਦੁਵਪਤੀ ਤੇ ਪਿਛੋਂ ਭੱਟੀ ਰਾਜਪੂਤ ਅਖਵਾਏ। ਦਿੱਲੀ ਸਲਤਨਤ ਤੇ ਸੁਲੇਸ਼ਾਹੀ ਦਾ ਰਾਜ ਹੋਣ ਪਿਛੋਂ ਚੌਧਵੀ ਸਦੀ ਵਿਚ ਬਹੁਤ ਸਾਰੇ ਭੱਟੀ ਰਾਜਪੂਤ ਸਰਦਾਰਾਂ ਨੂੰ ਅਲਾਉਦੀਨ ਖਿਲਜੀ ਤੇ ਪਿਛੋਂ ਲੋਧੀਆਂ ਨੇ ਵੱਡੀਆਂ ਜਗੀਰਾਂ ਦੇ ਕੇ ਮੁਸਲਮਾਨ ਬਣਾ ਲਿਆ। ਖਾਲਿਦ ਮਹੁੰਮਦ (ਨੈਨਸੁਖ) ਆਪਣੀ ਕਿਤਾਬ ਵਿਚ ਲਿਖਦਾ ਹੈ ਕਿ ਅਲਾਉਦੀਨ ਖਿਲਜੀ, ਫਿਰੋਜ਼ ਸ਼ਾਹ ਤੁਗਲਕ, ਦੌਲਤ ਖਾਂ ਲੋਧੀ ਤੇ ਅਕਬਰ ਆਪਣੇ ਆਪਣੇ ਵੇਲੇ ਫੌਜੀ ਖਿਦਮਤ ਦੇ ਬਦਲੇ ਕਿਸੇ ਰਾਜਪੂਤ ਨੂੰ ਸ਼ਾਹੀ ਹੁਕਮ ਦਿੰਦੇ ਜਾਹ ਧੰਮੀ ਤੋਂ ਨਮਾਸ਼ਾ (ਸਵੇਰ ਤੋਂ ਸ਼ਾਮ) ਤਾਈਂ ਜਿੰਨਾ ਘੋੜਾ ਭਜਾ ਲਵੇਂ ਉਨੀ ਜ਼ਮੀਨ ਤੇਰੀ ਹੋਈ। ਇਨਾਮ 'ਚ ਮਿਲੇ ਇਸ ਰਕਬੇ ਨੂੰ ਮਿਸਲ ਕਹਿੰਦੇ। ਇਨ੍ਹਾਂ ਨੇ ਬਾਰ ਵਿੱਚ ਜ਼ਮੀਨਾਂ ਆਬਾਦ ਕੀਤੀਆਂ ਤੇ ਬਾਰ ਦੇ ਮੱਲ-ਮਾਰ ਰਾਠ (ਰਾਜਪੂਤ) ਅਖਵਾਏ। ਜੈਸਲਮੇਰ, ਬੀਕਾਨੇਰ, ਬਟਨੇਰ ਬਠਿਆਣੇ ਚੋਂ 101 ਰਾਜਪੂਤ ਰਾਜੇ ਬਾਰ ਵਿੱਚ ਆਏ। ਰਾਏ ਜੈਸਲ, ਰਾਏ ਬੁਧਲ, ਰਾਏ ਦੋਸਲ, ਰਾਏ ਅਸ਼ਲ, ਰਾਏ ਉਡਲ, ਰਾਏ ਸ਼ੰਕਰ ਤੇ ਰਾਏ ਭੋਇ ਨੂੰ ਬਹੁਤੇ ਭਾਗ ਲੱਗੇ। ਭਾਈ ਮੰਗਲ ਸਿੰਘ ਉਪਦੇਸ਼ਕ ਕ੍ਰਿਤ ਜੀਵਨ ਚਰਿੱਤਰ ਬਾਬਾ ਬੁੱਢਾ ਸਾਹਿਬ ਜੀ ਵਿੱਚ ਰਾਏ ਭੋਇ ਦੀ ਬਾਰ ਵਿੱਚ ਆਉਣ ਦਾ ਸਾਲ 1430 ਈ. ਲਿਖਿਆ ਹੈ। ਸਿੱਖ ਰਵਾਇਤ ਅਨੁਸਾਰ ਰਾਏ ਭੋਇ ਨੂੰ ਬਾਰ ਵਿੱਚ 1500 ਮੁਰੱਬਾ ਜ਼ਮੀਨ ਮਿਲੀ, ਜੋ ਕਿ ਉਨ੍ਹਾਂ ਦੇ ਪੁੱਤਰ ਰਾਏ ਬੁਲਾਰ ਨੇ ਪਿਛੋਂ 750 ਮੁਰੱਬੇ ਗੁਰੂ ਨਾਨਕ ਪਾਤਸ਼ਾਹ ਦੇ ਨਾਂ ਕਰ ਦਿੱਤੇ। (ਕਹਿੰਦੇ ਨੇ ਕਿ ਮਾਲ ਮਹਿਕਮੇ ਦੇ ਰਿਕਾਰਡ ਵਿਚ ਇਹ ਜ਼ਮੀਨ ਅੱਜ ਵੀ ਗੁਰੂ ਨਾਨਕ ਪਾਤਸ਼ਾਹ ਦੇ ਨਾਂ ਬੋਲਦੀ ਹੈ) ਤਲ-ਵੰਡੀ ਭਾਵ ਜ਼ਮੀਨ ਦੀ ਵੰਡ ਵਿਚ ਰਾਏ ਭੋਇ ਦੇ ਰਕਬੇ ਵਿਚ ਡੂਮਾਂ ਦੀ ਬਸਤੀ ਸੀ ਜਿਥੇ ਰਾਏ ਭੋਇ ਨੇ ਟਿਕਾਣਾ ਕੀਤਾ। ਤਲਵੰਡੀ ਵਾਲੀ ਬਾਰ ਨੂੰ ਕਾਲੀ ਬਾਰ ਕਹਿੰਦੇ ਸੀ। ਦੱਸਿਆ ਜਾਂਦਾ ਹੈ ਕਿ ਜਾਮਾ ਰਾਏ ਭੱਟੀ ਰਾਜਪੂਤਾਂ ਦਾ ਵੱਡਾ ਪਿੰਡ ਸੀ ਤੇ ਰਾਏ ਭੋਇ ਦਾ ਤਲਵੰਡੀ ਜਾਣ ਤੋਂ ਪਹਿਲਾਂ ਇਥੇ ਹੀ ਵਸੇਬ ਸੀ।

# ਪਠੇਵਿੰਡ ਪੁਰ ਕਿਸ ਬਿਧ ਥੇਹ ਹੋਇਆ ?

ਬਿਆਸ ਦਰਿਆ ਦੇ ਨੇੜੇ ਲਾਹੌਰ ਦੀ ਤਹਿਸੀਲ ਪੱਟੀ ਵਿੱਚ ਗੋਇੰਦਵਾਲ ਤੋਂ ਅੱਠ ਮੀਲ (13 ਕਿਲੋਮੀਟਰ) ਭੱਟੀ ਰਾਜਪੂਤਾਂ ਦਾ ਜਾਮਾ ਰਾਏ ਪਿੰਡ ਅਬਾਦ ਸੀ। ਜਾਮਰਾਏ ਤੋਂ ਡੇਢ ਮੀਲ ਪੱਛਮ 'ਚ ਬੇਦੀ ਖੱਤਰੀਆਂ ਦਾ

ਪਿੰਡ ਪਠੇਵਿੰਡ ਪੁਰ ਵੱਸਦਾ ਸੀ । ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਚੂੜਾਮਨੀ ਭਾਈ ਸੰਤੋਖ ਸਿੰਘ ਦੇ ਰਾਸ 7 ਅੰਸੂ 14 'ਚ ਪਠੇਵਿੰਡ ਪੁਰ ਬਾਰੇ ਵਿਸਥਾਰ ਵਿਚ ਮਿਲਦਾ ਹੈ । ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਚੋਹਲਾ ਸਾਹਿਬ ਤੋਂ ਆਉਂਦੇ ਹੋਏ ਥੇਹ ਕੋਲ ਰੁਕੇ ਤਾਂ ਉਨ੍ਹਾਂ ਸਿੱਖਾਂ ਨੂੰ ਇਸ ਥੇਹ ਹੋਏ ਪਿੰਡ ਬਾਰੇ ਇਉਂ ਦੱਸਿਆ :-

**ਇਹ ਸ੍ਰੀ ਨਾਨਕ ਕੋ ਇਸਥਾਨੇ, ਪਠੇਵਿੰਡਪੁਰਿ ਨਾਮ ਕਹੰਤੇ ।**
**ਖੱਤਰੀ ਬੇਦੀ ਬ੍ਰਿਦ ਬਸੰਤੇ।**
**ਸੰਗ ਹੁਤੇ ਬਾਲਾ ਮਰਦਾਨਾ, ਸ੍ਰੀ ਨਾਨਕ ਆਇ ਇਸਥਾਨਾ ।**

ਇਹ ਥਾਂ ਗੁਰੂ ਨਾਨਕ ਜੀ ਦਾ ਹੈ, ਜਿਸਦਾ ਨਾਂ ਪਠੇਵਿੰਡ ਪੁਰ ਕਹਿੰਦੇ ਨੇ। ਇਥੇ ਬੇਦੀ ਖੱਤਰੀਆਂ ਦੇ ਬਜ਼ੁਰਗ ਵਸਦੇ ਰਹੇ ਹਨ । ਬਾਲੇ ਅਤੇ ਮਰਦਾਨੇ ਦੇ ਨਾਲ ਸ੍ਰੀ ਗੁਰੂ ਨਾਨਕ ਜੀ ਇਸ ਥਾਂ ਆਏ ।

**ਆਨਿ ਬੇਦੀਅਨ ਜਥਹਿ ਨਿਹਾਰੇ।ਕਰਤ ਕੁਤਰਕਨ ਬਾਕ ਉਚਾਰੇ।**
**ਕਹਾਂ ਬੇਦੀਯਨਿ ਬੰਸ ਲਜਾਵਾ ? ਬੇਖ ਫਕੀਰ ਕੁਰਾਹੁ ਚਲਾਵਾ ॥**

ਬੇਦੀ ਪਾਤਸ਼ਾਹ ਦੇ ਮਾਰਗ ਤੇ ਕੁਤਰਕ ਕਰਨ ਲੱਗੇ ਕਿ ਤੁਸੀਂ ਬੇਦੀਆਂ ਦੇ ਵੰਸ ਨੂੰ ਕਿਹੜੇ ਪਾਸੇ ਲਾ ਲਿਆ ਹੈ ਅਤੇ ਫਕੀਰੀ ਭੇਖ ਧਾਰ ਕਰ ਕੁਰਾਹੇ ਪੈ ਗਏ ਹੋ ।

**ਇਸ ਪੁਰ ਭ੍ਰਾਤਨ ਮਹਿ ਚਹਿ। ਕਰਹਿ ਪਸਾਰਨਿ ਦੰਭ ਮਹਾਨ॥**
**ਹਮ ਸਰੀਕ ਤੁਮ ਬਸਨ ਨਾ ਦੈਹੈਂ । ਜਾਹੁ ਅਬਹਿ ਨਹਿ ਪਕੜ ਉਠੈਂ ਹੈ ॥**

ਤੁਸੀਂ ਇਸ ਪਿੰਡ ਭਰਾਵਾਂ ਵਿਚ ਥਾਂ ਚਾਹੁੰਦੇ ਹੋ ਤਾਂ ਕਿ ਆਪਣੇ ਦੰਭ ਨੂੰ ਮਹਾਨ ਕਰ ਕੇ ਪਸਾਰੋ। ਪਰ ਅਸੀਂ ਸ਼ਰੀਕ ਨੂੰ ਵੱਸਣ ਨਹੀਂ ਦੇਣਾ । ਹੁਣੇ ਜਾਉ ਨਹੀਂ 'ਤੇ ਫੜ ਕੇ ਉਠਾਵਾਂਗੇ।

**ਕਹਿਯੋ ਗੁਰੂ ਹਮ ਬਾਸ ਨਾ ਕਰੈ। ਕੋ ਦਿਨ ਬਸਹਿ, ਆਨ ਥਲ ਫਿਰੈਂ॥**
**ਨਹੀਂ ਸ਼ਰੀਕਨਿ ਸੰਗ ਸਰੀਕੀ। ਤਜੀ ਲਾਲਸਾ, ਨਾਹਿਨ ਨੀਕੀ ॥**

ਗੁਰੂ ਜੀ ਨੇ ਕਿਹਾ ਕਿ ਮੈਂ ਇਥੇ ਵਸਣਾ ਨਹੀਂ । ਕੁਝ ਦਿਨ ਰਹਿ ਕੇ ਅੱਗੇ ਚਲੇ ਜਾਵਣਾ ਹੈ। ਮੇਰਾ ਨਾ ਤਾਂ ਸ਼ਰੀਕਾਂ ਨਾਲ ਕੋਈ ਸ਼ਰੀਕਾ ਏ ਤੇ ਨਾ ਹੀ ਕੋਈ ਲਾਲਚ ਹੈ।

**ਸੁਨਿ ਬੇਦਿਨ ਕੋਪ ਕਰ ਕਹਯੋ । ਇਹੁ ਤੁਵ ਦਾਵ ਸਭਿਨਿ ਹਮ ਲਾਹਯੋ ॥**
**ਮਿਲਿ ਅਪਨਾਇ ਲੇਹਿੰਗੇ ਕੇਈ ।ਬਣੇ ਸਲਹਿ ਸਹਾਇਕ ਤੁਵ ਤਬਿ ਤੇਈ।**

ਇਹ ਸੁਣ ਕੇ ਬੇਦੀਆਂ ਨੇ ਗੁੱਸਾ ਕਰਕੇ ਕਿਹਾ, ਇਹ ਸਾਰੇ ਦਾਅ ਅਸੀਂ ਸਮਝਦੇ ਹਾਂ। ਤੁਸੀਂ ਮੇਲ-ਜੋਲ ਕਰਕੇ ਕਈਆਂ ਨੂੰ ਆਪਣੇ ਵੱਲ ਕਰ ਲਵੋਗੇ ਤੁਹਾਨੂੰ ਤੇਈ ਜਣੇ ਸਲਾਹਾਂ ਦੇਣ ਵਾਲੇ ਤੇ ਸਹਾਇਕ ਮਿਲ ਜਾਣਗੇ।

**ਯਾਂਤੇ ਅਬਹਿ ਉਠਾਵਨਿ ਕਰੈਂ । ਤੁਵ ਬਚ ਪਰ ਨਾ ਭਰੋਸਾ ਧਰੈਂ।**
**ਉਠ ਜਾਹੁ ਸੁਨਿ ਬਾਕ ਹਮਾਰੇ। ਨਤ ਭੁਜਗਹਿ ਕੈ ਤੁਰਤ ਉਠਾਰੇਂ ॥**

ਤੁਹਾਡੇ ਬਚਨਾਂ ਤੇ ਸਾਨੂੰ ਭਰੋਸਾ ਨਹੀਂ, ਹੁਣੇ ਹੀ ਜਾਂਦੇ ਹੋ ਜਾਂ ਉਠਾਈਏ। ਸਾਡੀ ਗੱਲ ਸੁਣ ਕੇ ਉਠ ਜਾਉ ਨਹੀਂ ਤੇ ਬਾਂਹ ਫੜ ਕੇ ਤੁਰੰਤ ਉਠਾਵਾਂਗੇ।

**ਤਬ ਸ੍ਰੀ ਨਾਨਕ ਬਾਕ ਬਖਾਨਾ। ਤੁਮ ਵਿਰਸਾ ਘਰਿ ਨਿਜ ਦਿਢ ਜਾਨਾ ।**
**ਸੋ ਸਭ ਕੂਰਛਾਰ ਮਿਲਿ ਜਾਵੈ ॥ ਪੁਰਿ ਉਚਰਹਿ ਕਿਤ ਖੋਜ ਨਾ ਪਾਵੈ।**

ਫਿਰ ਸ੍ਰੀ ਗੁਰੂ ਨਾਨਕ ਜੀ ਨੇ ਫੁਰਮਾਇਆ ਕਿ ਤੁਸੀ ਇਸ ਘਰ ਨੂੰ ਆਪਣੀ ਪੱਕੀ ਨਿਜੀ ਮਾਲਕੀ ਮੰਨੀ ਬੈਠੇ ਹੋ। ਇਹ ਸਭ ਮਿਟੀ ਘੱਟੇ ਵਿਚ ਮਿਲ ਜਾਵੇਗਾ ਤੇ ਤੁਸੀਂ ਇਸਨੂੰ ਲੱਭ ਵੀ ਨਹੀਂ ਸਕੋਗੇ।

**ਇਹ ਕਹਿ ਗਮਨ ਕੀਨਿ ਗੁਨ ਖਾਨੀ। ਸ੍ਰੀ ਨਾਨਕ ਸਿੱਖਨਿ ਸੁਖਦਾਨੀ ।**
**ਪੁਨ ਕੁਛ ਸਮਾਂ ਪਾਇ ਪੁਰ ਮਾਂਹੀ ਚਧੀ ਸਪਰਧਾ ਮਿਟਹਿ ਜੁ ਨਾਂਹੀ ॥**

ਇਹ ਕਹਿ ਕੇ ਗੁਣਾਂ ਦੀ ਖਾਣ ਸਿੱਖਾਂ ਨੂੰ ਸਦਾ ਸੁਖ ਦੇਣ ਵਾਲੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਚਾਲੇ ਪਾ ਦਿਤੇ। ਕੁਝ ਸਮੇਂ ਪਿਛੋਂ ਪਿੰਡ ਵਿਚ ਧੜੇਬੰਦੀ ਹੋ ਗਈ ।

**ਲਰਿ ਲਰਿ ਭਾਜੈ ਪੁਰ ਕੋ ਛੋਰਿ । ਪਰਿਯੋ ਥੇਹ ਤਬ ਕੋ ਇਸ ਠੋਰ ॥**
**ਸ਼੍ਰੀ ਹਰਗੋਬਿੰਦ ਗਾਥ ਸੁਨਾਈ ।ਸੁਨ ਸਗਰੇ ਨਿਜ ਸੀਸ ਨਿਵਾਈ ॥**

ਸਾਰੇ ਬੇਦੀ ਖੱਤਰੀ ਆਪਸ ਵਿਚ ਲੜ ਲੜ ਕੇ ਪਿੰਡ ਛੱਡ ਕੇ ਭੱਜ ਗਏ ਤੇ ਇਹ ਥਾਂ ਥੇਹ ਹੋ ਗਈ। ਸ੍ਰੀ ਗੁਰੂ ਹਰਗੋਬਿੰਦ ਸਿੰਘ ਜੀ ਨੇ ਇਹ ਗਾਥਾ ਸੁਣਾਈ ਤੇ ਸਭ ਨੇ ਸੁਣ ਕੇ ਸਿਰ ਨਿਵਾਇਆ।

ਇਹ ਸਥਾਨ ਲੰਮਾ ਸਮਾਂ ਉਜਾੜ ਥੇਹ ਰਹਿਣ ਦੇ ਬਾਵਜੂਦ ਅੱਜ ਵੀ ਇਥੋਂ ਮਿਲਦੀਆਂ ਮਿੱਟੀ ਦੀਆਂ ਠੀਕਰੀਆਂ ਅਤੇ ਭੱਜੀਆਂ ਹੋਈਆਂ ਟਿੰਡਾਂ ਇਹ ਦੱਸ ਪਾਉਂਦੀਆਂ ਹਨ ਕਿ ਇਥੇ ਕਿਸੇ ਵੇਲੇ ਪਿੰਡ ਅਬਾਦ ਸੀ। ਗੁਰੂ ਹਰਗੋਬਿੰਦ ਪਾਤਸ਼ਾਹ ਵੱਲੋਂ ਇਸ ਪਿੰਡ ਨੂੰ ਮੁੜ ਸੁਰਜੀਤ ਕਰਨ ਪਿਛੋਂ ਅੱਜ ਇਹ ਨਗਰ ਡੇਹਰਾ ਸਾਹਿਬ ਲੁਹਾਰ ਪਿੰਡ ਦੀ ਹੱਦ ਬਸਤ ਵਿੱਚ ਵਸਦਾ ਹੈ।

**ਇਤਿਹਾਸਕ ਸਰੋਤ ਅਤੇ ਹਵਾਲੇ :**


- ਗੁਰਸ਼ਬਦ ਰਤਨਾਕਾਰ ਮਹਾਨ ਕੋਸ਼, ਵੇਖੋ : ਡੇਹਰਾ ਸਾਹਿਬ , ਕਰਤਾ : ਭਾਈ ਕਾਹਨ ਸਿੰਘ ਨਾਭਾ
- ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ 7 ਅੰਸੂ 14 , ਕਰਤਾ : ਕਵੀ ਸੰਤੋਖ ਸਿੰਘ
- ਬੰਸਾਵਲੀਨਾਮਾ , ਪੰਨਾ 44-46, ਕਰਤਾ : ਕੇਸਰ ਸਿੰਘ ਛਿੱਬਰ
- ਗੁਰਧਾਮ ਦੀਦਾਰ, ਪੰਨਾ 48, ਸੰਪਾਦਕ ਗਿਆਨੀ ਗੁਰਦਿੱਤ ਸਿੰਘ, ਛਾਪਕ : ਸ੍ਰੋ.ਗੁ. ਪ੍ਰ. ਕਮੇਟੀ
- ਗੁਰ ਤੀਰਥ ਸਾਈਕਲ ਯਾਤਰਾ , ਪੰਨਾ 315, ਕਰਤਾ : ਧੰਨਾ ਸਿੰਘ ਚਹਿਲ ਪਟਿਆਲਵੀ
- ਜੀਵਨ ਚਰਿੱਤਰ ਬਾਬਾ ਬੁੱਢਾ ਸਾਹਿਬ ਜੀ, ਕਰਤਾ : ਭਾਈ ਮੰਗਲ ਸਿੰਘ ਉਪਦੇਸ਼ਕ, ਛਾਪਕ ਚੀਫ਼ ਖ਼ਾਲਸਾ ਦੀਵਾਨ
- https://iamdaarji.blogspot.com/2010/11/guru-nanaks-ancestral-villagein-india.html?m=1

## ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥

ਸ੍ਰੀ ਮਾਨ ਸੰਤ ਬਾਬਾ ਤਾਰਾ ਸਿੰਘ ਸਰਹਾਲੀ ਵਾਲਿਆਂ ਦੇ ਵਰੋਸਾਏ ਸੰਤ ਬਾਬਾ ਲੱਖਾ ਸਿੰਘ ਜੀ ਕੋਟੇ ਵਾਲੇ ਸਿੱਖੀ ਦੀ ਸੇਵਾ ਨੂੰ ਸਮਰਪਿਤ ਨਾਮ ਬਾਣੀ ਵਾਲੀ ਰੂਹ ਹਨ । ਗੁਰੂ ਬਾਬਾ ਨਾਨਕ ਦੇਵ ਜੀ ਦੇ ਸ਼ੁਰੂ ਕੀਤੇ ਹੋਏ 20 ਰੁਪਏ ਦੇ ਲੰਗਰਾਂ ਦੀ ਬਖ਼ਸ਼ਿਸ਼ ਨਾਲ ਬਾਬਾ ਲੱਖਾ ਸਿੰਘ ਜੀ ਨੇ ਪੰਜਾਬ ਤੋਂ ਬਾਹਰ ਬਿਖਮ ਰਸਤਿਆਂ ਤੇ ਗੁਰੂ ਘਰਾਂ ਦੀ ਸੇਵਾ ਸੰਭਾਲ ਦਾ ਜਿੰਮਾ ਚੁਕਿਆ ਹੋਇਆ ਹੈ । ਕੁਝ ਦਹਾਕੇ ਪਹਿਲਾਂ ਤੱਕ ਪੰਜਾਬ ਤੋਂ ਬਾਹਰ ਬਹੁਤ ਸਾਰੇ ਇਤਿਹਾਸਕ ਸਿੱਖ ਗੁਰਦਵਾਰੇ ਮਾੜੇ ਪ੍ਰਬੰਧਾਂ ਕਾਰਨ ਬਹੁਤ ਤਰਸਯੋਗ ਹਾਲਤ ਵਿਚ ਸਨ। ਅੱਜ ਬਾਬਾ ਲੱਖਾ ਸਿੰਘ ਵੱਲੋਂ ਪੰਜਾਬ, ਰਾਜਸਥਾਨ ਅਤੇ ਗੁਜਰਾਤ ਦੇ ਇਤਿਹਸਕ ਗੁਰੂ ਪਾਤਸ਼ਾਹਾਂ ਦੀ ਚਰਨ ਛੋਹ ਪ੍ਰਾਪਤ ਅਸਥਾਨਾਂ ਦੀ ਸੇਵਾ ਸੰਭਾਲ ਕੀਤੀ ਜਾ ਰਹੀ ਹੈ। ਇਨ੍ਹਾਂ ਦੂਰ ਦੁਰੇਡੇ ਅਸਥਾਨਾਂ ’ਤੇ ਜਿਥੇ ਗੁਰੂ ਸੰਗਤਾਂ ਦਾ ਆਉਣ ਜਾਣ ਬਹੁਤ ਸੀਮਤ ਹੈ, ਉਥੇ ਸਥਾਨਕ ਸਿੱਖਾਂ ਨੂੰ ਗੁਰੂ ਘਰ ਨਾਲ ਜੋੜਨ ਅਤੇ ਸਿੱਖਿਆਂ ਸੰਸਥਾਵਾਂ ਚਲਾਉਣ ਦੀ ਸੇਵਾ ਦੇ ਕਾਰਜ ਵੀ ਕੀਤੇ ਜਾ ਰਹੇ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਤੇ ਗੁਰੂ ਜੀ ਦੇ ਪੁਰਖਿਆਂ ਦੇ ਨਗਰ ਪਠੇਵਿੰਡ ਪੁਰ ਲੁਹਾਰ, ਜ਼ਿਲ੍ਹਾ ਤਰਨਤਾਰਨ ਵਿਖੇ ਆਉਣ ਵਾਲੇ ਸਮੇਂ ਵਿੱਚ ਅਲੌਕਿਕ ਗੁਰਮਤ ਸਮਾਗਮ ਕੀਤੇ ਜਾ ਰਹੇ ਹਨ । ਜਿਥੇ ਦੇਸ ਵਿਦੇਸ ਤੋਂ ਲੱਖਾਂ ਸੰਗਤਾਂ ਤੇ ਉੱਚ ਸਖਸ਼ੀਅਤਾਂ ਭਾਗ ਲੈ ਰਹੀਆਂ ਹਨ। ਇਲਾਕੇ ਭਰ ਦੇ ਪਿੰਡ ਜਿਨ੍ਹਾਂ ਵਿੱਚ ਡੇਹਰਾ ਸਾਹਿਬ ਲੁਹਾਰ, ਜਾਮਾਰਾਏ, ਜੌਹਲ ਢਾਏ ਵਾਲਾ, ਦਿਲਾਵਲਪੁਰ, ਭੱਠਲ ਭਾਈ ਕੇ, ਕਾਹਲਵਾਂ, ਭੈਲ ਢਾਏ ਵਾਲਾ, ਢੋਟੀਆਂ, ਕੋਟ ਮੁਹੰਮਦ ਖਾਂ, ਰਾਹਲ ਚਾਹਲ, ਸੰਗਤਪਰਾ, ਖਾਨ, ਛਾਪੜੀ ਸਾਹਿਬ, ਮੁੰਡਾ ਪਿੰਡ ਤੇ ਚੰਬਾ ਨੇ ਸ਼ਤਾਬਦੀ ਸਮਾਗਮਾਂ ਵਿੱਚ ਬਹੁਤ ਹੀ ਤਨ ਮਨ ਨਾਲ ਹਿੱਸਾ ਪਾਇਆ ਜਾ ਰਿਹਾ ਹੈ। ਇਲਾਕੇ ਭਰ ਦੇ ਸੰਤ ਮਹਾਂਪੁਰਖ, ਨਿਹੰਗ ਸਿੰਘ ਜਥੇਬੰਦੀਆਂ ਤੇ ਖਾਸਕਰ ਸੰਪਰਦਾਇ ਸਰਹਾਲੀ ਸਾਹਿਬ ਦਾ ਧੰਨਵਾਦ ਜਿਨ੍ਹਾਂ ਨੇ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ ਹੈ। ਅਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੀ ਧੰਨਵਾਦੀ ਹਾਂ।

***ਸਭ ਸੰਗਤਾਂ ਨੂੰ ਬੇਨਤੀ ਹੈ ਕਿ ਇਨ੍ਹਾਂ ਸਮਾਗਮਾਂ ਵਿਚ ਹੁੰਮ ਹੁਮਾ ਕੇ ਸ਼ਿਰਕਤ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਨ ।***



ਸੱਚਖੰਡ ਵਾਸੀ ਸੰਤ ਬਾਬਾ ਤਾਰਾ ਸਿੰਘ ਜੀ
ਸਰਹਾਲੀ ਸਾਹਿਬ ਵਾਲੇ

# ਸੰਤ ਬਾਬਾ ਲੱਖਾ ਸਿੰਘ ਜੀ ਕੋਟੇ ਵਾਲਿਆਂ ਦੀ ਰਹਿਨੁਮਾਈ ਹੇਠ ਚੱਲ ਰਹੀਆਂ ਸੇਵਾਵਾਂ



ਸੰਤ ਬਾਬਾ ਲੱਖਾ ਸਿੰਘ ਜੀ ਕੋਟੇ ਵਾਲੇ

ਸੱਚਖੰਡ ਵਾਸੀ ਸਿਰੀ ਮਾਨ ਸੰਤ ਬਾਬਾ ਤਾਰਾ ਸਿੰਘ ਜੀ ਸਰਹਾਲੀ ਸਾਹਿਬ ਵਾਲਿਆ ਤੋਂ ਵਰੋਸਾਏ ਸੰਤ ਬਾਬਾ ਲੱਖਾ ਸਿੰਘ ਜੀ ਕੋਟੇ ਵਾਲਿਆਂ ਦੀ ਰਹਿਨੁਮਾਈ ਹੇਠ ਪੰਜਾਬ, ਰਾਜਸਥਾਨ ਅਤੇ ਗੁਜਰਾਤ ਦੇ ਵੱਖ ਵੱਖ ਗੁਰਦੁਆਰਾ ਸਾਹਿਬਾਨ ਵਿਖੇ ਸੇਵਾਵਾਂ ਚੱਲ ਰਹੀਆਂ ਹਨ।

- ਭਗਤ ਧੰਨਾ ਜੀ ਦੇ ਜਨਮ ਅਸਥਾਨ, ਪਿੰਡ ਧੂੰਆ ਕਲਾਂ ਜ਼ਿਲ੍ਹਾ ਟਾਂਕ ਰਾਜਸਥਾਨ (ਜਿਥੇ ਬਾਬਾ ਜੀ ਨੇ 600 ਸਾਲਾਂ ਸ਼ਤਾਬਦੀ ਬਹੁਤ ਚੜ੍ਹਦੀ ਕਲਾ ਤੇ ਧੂਮ ਧਾਮ ਨਾਲ 2016 ਵਿੱਚ ਮਨਾਈ)
- ਗੁਰਦਵਾਰਾ ਅਗੰਮਗੜ੍ਹ ਸਾਹਿਬ, ਕੋਟਾ , ਰਾਜਸਥਾਨ
- ਗੁਰੂ ਨਾਨਕ ਵੈਲਫੇਅਰ ਟਰੱਸਟ ਦੁਆਰਾ ਗੁਰੂ ਨਾਨਕ ਪਬਲਿਕ ਸਕੂਲ ਕੋਟਾ
- ਗੁਰਦੁਆਰਾ ਗੁਰੂ ਨਾਨਕ ਦੇਵ ਜੀ ਪੁਸ਼ਕਰ,
- ਗੁਰਦੁਆਰਾ ਚਾਦਰ ਸਾਹਿਬ ਬਰੂਚ, ਗੁਜਰਾਤ
- ਗੁਰਦੁਆਰਾ ਨਾਨਕ ਵਾੜੀ ਪਾਤਸ਼ਾਹੀ ਪਹਿਲੀ, ਬੜੌਦਾ, ਗੁਜਰਾਤ
- ਗੁਰਦੁਆਰਾ ਭਾਈ ਸੁੱਖਾ ਸਿੰਘ ਮਹਿਤਾਬ ਸਿੰਘ ਜੀ, ਹਨੂੰਮਾਨਗੜ੍ਹ, ਰਾਜਸਥਾਨ
- ਗੁਰਦੁਆਰਾ ਸ਼੍ਰੀ ਗੁਰੂ ਨਾਨਕ ਦੇਵ ਜੀ ਲਖਪਤ ਜਿਲਾ ਭੁੱਜ ਗੁਜਰਾਤ
- ਗੁਰਦਵਾਰਾ ਜਨਮ ਅਸਥਾਨ ਭਾਈ ਮੋਹਕਮ ਸਿੰਘ ਜੀ, ਬੇਟ ਦਵਾਰਕਾ, ਗੁਜਰਾਤ
- ਗੁਰਦਵਾਰਾ ਕਲਗੀਧਰ ਸਾਹਿਬ, ਬਘੌਰ ਸਾਹਿਬ, ਭੀਲਵਾੜਾ, ਰਾਜਸਥਾਨ
- ਮਹਾਂਪੁਰਖਾਂ ਦੇ ਅਸਥਾਨ, ਪਿੰਡ ਝੰਡੇਰ, ਨੇੜੇ ਗੋਇੰਦਵਾਲ ਸਾਹਿਬ

ਆਉਂ ਪਠੇਵਿੰਡਪੁਰ (ਲੁਹਾਰਾਂ) 'ਚ ਇਕੱਠੇ ਹੋ ਕੇ ਜਗਤ ਗੁਰੂ, ਸ਼੍ਰੀ ਗੁਰੂ ਨਾਨਕ ਪਾਤਸ਼ਾਹ ਦਾ 550 ਸਾਲਾ ਪ੍ਰਕਾਸ਼ ਪੁਰਬ ਮਨਾਈਏ !

**ਵਾਹਿਗੁਰੂ ਜੀ ਕਾ ਖਾਲਸਾ**
**ਵਾਹਿਗੁਰੂ ਜੀ ਕੀ ਫਤਿਹ।**



ਲਿਖਾਰੀ : ਸਰਬਜੀਤ ਸਿੰਘ ਢੋਟੀਆਂ